# ਮਰਦ ਅਗੰਮੜਾ– ਗੁਰੂ ਗੋਬਿੰਦ ਸਿੰਘ – ਇਕ ਅਦੁੱਤੀ ਸ਼ਖਸੀਅਤ


**ਪ੍ਰਿੰ. ਪ੍ਰਭਜੋਤ ਕੌਰ**

#3307, Sector 19-D, Chandigarh


ਵਰਿਆਮ ਇਕੇਲਾ, ਮਰਦ ਅਗੰਮੜਾ ਗੁਰੂ ਗੋਬਿੰਦ ਸਿੰਘ ਨਾਨਕ ਜੋਤ ਦਾ ਦਸਵਾਂ ਪ੍ਰਕਾਸ਼ ਸੀ।ਜੋ ਕੰਮ ਨਾਨਕ ਜੋਤ ਨੇ ਸੰਨ 1499 ਵਿਚ ਸੁਲਤਾਨ ਦੀ ਧਰਤੀ ਤੋਂ ਸ਼ੁਰੂ ਕੀਤਾ ਸੀ, ਉਸ ਨੂੰ ਸਿਖਰ ਤੇ ਪੁਹੰਚਾਇਆ ਦਸਵੀਂ ਜੋਤ ਨੇ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ, ਖਾਲਸਾ ਸਾਜਨਾ ਦੇ ਕਰਤਬ ਨਾਲ।ਗੁਰੂ ਗੋਬਿੰਦ ਸਿੰਘ ਜੀ ਨਾਨਕ ਜੋਤ ਦੀ ਅੰਤਮ ਪਰ ਬੜੀ ਮਹੱਤਵ ਪੂਰਨ ਕੜੀ ਸਨ। 1699 ਵਿਚ ਪਟਨਾ ਸਾਹਿਬ ਵਿਖੇ ਪ੍ਰਕਾਸ਼ ਹੋਈ ਦਸਵੀਂ ਜੋਤ ਨੂੰ ਮਾਤਾ ਗੁਜਰੀ ਅਤੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਅਨੰਦਪੁਰ ਵਿਖੇ ਹਰ ਪ੍ਰਕਾਰ ਦੀ ਸਿਖਿਆ ਦੇ ਕੇ ਆਉਣ ਵਾਲੇ ਸਮੇਂ ਲਈ ਤਿਆਰ ਕੀਤਾ।

ਕੀਨੀ ਅਨਿਕ ਭਾਂਤ ਤਨ ਰੱਛਾ ॥ ਦੀਨੀ ਭਾਤ ਭਾਂਤ ਕੀ ਸਿੱਛਾ ॥

ਭਾਂਤ ਭਾਂਤ ਦੀ ਸਿਖਿਆ ਜੋ ਆਪ ਨੇ ਮਾਤਾ ਪਿਤਾ ਦੀ ਸੁਚੱਜੀ ਅਗਵਾਈ ਹੇਠ ਪ੍ਰਾਪਤ ਕੀਤੀ, ਆਪ ਦੇ ਜੀਵਨ ਉਦੇਸ਼ ਦੀ ਸਫਲਤਾ ਲਈ ਪੂਰਨ ਰੂਪ ਵਿਚ ਸਹਾਈ ਹੋਈ।

**ਜੀਵਨ ਉਦੇਸ਼:**

ਗੁਰੂ ਜੀ ਦਾ ਜੀਵਨ ਉਦੇਸ਼ ਲੋਕਾਂ ਨੂੰ ਕੁਬੁਧਿ ਕਰਨ ਤੋਂ ਹਟਾ ਕੇ ਧਰਮ ਦਾ ਰਾਜ ਸਥਾਪਤ ਕਰਨਾ ਸੀ:

ਧਰਮ ਚਲਾਵਨ ਸੰਤ ਉਬਾਰਨੌ ਦੁਸਟ ਸਭਨ ਕੋ ਮੂਲ ਉਪਾਰਨੌ ॥

ਦੁਸ਼ਟਾਂ ਦਾ ਖਾਤਮਾ ਕਰ ਕੇ ਸੰਤਾਂ ਨੂੰ ਉਬਾਰ ਕੇ ਇਕ ਸੁਹਣੇ ਅਤੇ ਨਰੋਏ ਸਮਾਜ ਦੀ ਸਿਰਜਣਾ ਕਰਨਾ ਹੀ ਆਪ ਦੇ ਜੀਵਨ ਦਾ ਮੁਖ ਉਦੇਸ਼ ਸੀ।ਇਸ ਉਦੇਸ਼ ਸਬੰਧੀ ਆਪ ਨੂੰ ਧੁਰ ਦਰਗਾਹੋਂ ਜੋ ਹੁਕਮ ਹੋਇਆ, ਉਸ ਬਾਰੇ ਭਾਈ ਵੀਰ ਸਿੰਘ ਜੀ 'ਕਲਗੀਧਰ ਚਮਤਕਾਰ' ਵਿਚ ਇਉਂ ਲਿਖਦੇ ਹਨ: "ਤੂੰ ਮਾਤ ਲੋਕ ਵਿਚ ਜਾਹ ਅਰ ਉਥੇ ਜਾ ਕੇ ਚੜ੍ਹਦੀ ਕਲਾ ਵਾਲਾ ਬੰਦਾ ਸਿਰੇ ਚਾੜ੍ਹ। ਆਪ ਹੋ ਕੇ ਦੱਸ, ਦੱਸ ਕੇ ਸਿਖਾ, ਸਿਖਾ ਕੇ ਮੁਕੰਮਲ ਕਰ–'ਖਾਲਸਾ', ਜੋ ਚੜ੍ਹਦੀ ਕਲਾ ਦਾ ਨਮੂਨਾ ਹੋਵੇ।ਜੋ ਮੈਂ ਇਨਸਾਨ ਬਣਾਇਆ ਸੀ– ਧਰਤੀ ਦਾ ਸਰਦਾਰ, ਸੋ ਉਹ ਝਵੀਂ ਖਾ ਰਿਹਾ ਹੈ, ਤੂੰ ਨਮੂਨਾ ਹੋ ਕੇ ਦੱਸ, ਗੁਰੂ ਹੋ ਕੇ ਸਿਖਾ, ਪਿਤਾ ਹੋ ਕੇ ਆਪਣੇ ਬਲ ਤੇ ਪਿਆਰ ਨਾਲ ਪਾਲ ਤਾਂ ਜੋ ਧਰਤੀ ਸੁਖੀ ਹੋਵੇ।"

ਇਸ ਦਰਗਾਹੀ ਹੁਕਮ ਦੀ ਪਾਲਨਾ ਹਿਤ ਆਪ ਅਜਿਹਾ ਵਾਤਾਵਰਣ ਸਿਰਜਣ ਦਾ ਆਦਰਸ਼ ਰਖਦੇ ਸਨ ਜਿਥੇ:

ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਲੋਕ ਚਪੈਂਗੇ ॥

ਵਾਲਾ ਸਭਿਆਚਾਰ ਸਥਾਪਤ ਹੋਵੇ। ਆਪ ਨੇ ਅਜਿਹੇ ਸਮਾਜ ਦਾ ਸੁਪਨਾ ਦੇਖਿਆ ਜਿਥੇ ਚੰਗੇ ਤੇ ਨੇਕ ਇਨਸਾਨ ਪ੍ਰਸੰਨ ਚਿਤ ਹੋ ਕੇ ਬਿਨ੍ਹਾਂ ਕਿਸੇ ਡਰ ਭਉ ਦੇ ਵਿਚਰ ਸਕਣ। ਇਹ ਤਾਂ ਹੀ ਮੁਮਕਿਨ ਹੋ ਸਕਦਾ ਸੀ ਜੇ ਦੁਸ਼ਟਾਂ ਦਾ ਨਾਸ ਹੋਵੇ।

ਦੁਸ਼ਟਾਂ ਦੇ ਨਾਸ ਲਈ ਸਾਰੇ ਗੁਰੂ ਸਾਹਿਬਾਨ ਯਤਨਸ਼ੀਲ ਰਹੇ।ਸਮੇਂ ਦੀ ਲੋੜ ਅਨੁਸਾਰ ਕਦੇ ਪਿਆਰ ਭਰਿਆ ਅਤੇ ਕਦੇ ਚੇਤਾਵਨੀ ਭਰਿਆ ਨਿਹੋਰਾ, ਕਦੇ ਸ਼ਾਤਮਈ ਤਰੀਕਾ ਅਤੇ ਕਦੀ ਫੌਜੀ ਜਰਨੈਲ ਬਣ ਰਣਤੱਤੇ ਵਿਚ ਯੁੱਧ ਦੀ ਨੀਤੀ।

**ਮਹਾਨ ਫੌਜੀ ਜਰਨੈਲ**

ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਨਜ਼ਾਕਤ ਅਤੇ ਵਿਰੋਧੀਆਂ ਦੀ ਮਨੋਦਸ਼ਾ ਨੂੰ ਸਮਝਦਿਆਂ ਹਥਿਆਰ ਚੁਕਣ ਦੀ ਵਿਧੀ ਅਪਣਾਈ। ਗੁਰੂ ਗਰੰਥ ਸਾਹਿਬ ਵਿਚ ਦਰਜ ਬਾਣੀ ਦੇ ਪਾਠ ਨੇ ਹਿੰਦੁਸਤਾਨ ਦੀਆਂ ਮੁਰਦਾ ਹੋ ਚੁਕੀਆਂ ਰੂਹਾਂ ਨੂੰ ਆਤਮਕ ਬਲ ਨਾਲ ਸਰਸ਼ਾਰ ਕਰ ਦਿੱਤਾ ਸੀ। ਗੁਰੂ ਸਾਹਿਬ ਨੇ ਹੁਣ ਉਹਨਾਂ ਆਤਮਕ ਯੋਧਿਆਂ ਦੇ ਹੱਥ ਤਲਵਾਰ ਪਕੜਾ ਉਹਨਾਂ ਨੂੰ ਦੁਸ਼ਟਾਂ ਦੇ ਖਾਤਮੇ ਲਈ ਤਿਆਰ ਬਰ ਤਿਆਰ ਕਰ ਦਿੱਤਾ।ਇਤਿਹਾਸਕਾਰ ਐਸ.ਐਮ. ਲਤੀਫ ਲਿਖਦਾ ਹੈ:

Awakening his countrymen to a new and noble life and arousing their latent energies to a sense of common duty, he blended the undaunted courage of the soldier with the

enthusiasm of the devotee and inspired the peaceful ploughman with the ideas of military glory and national aggrandisement.

ਸਮੇਂ ਦੀ ਬਲਵਾਨ ਸਰਕਾਰ ਦਾ ਟਾਕਰਾ ਕਰਨ ਲਈ ਆਪ ਤਨੋਂ ਮਨੋਂ ਤਿਆਰ ਸਨ, ਅਜਿਹਾ ਭਰੋਸਾ ਆਪ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਨੌਂ ਸਾਲ ਦੀ ਉਮਰ ਵਿਚ ਹੀ ਦੇ ਦਿੱਤਾ ਸੀ ਜਦੋਂ ਆਪ ਨੇ ਪਿਤਾ ਨੂੰ ਸ਼ਹੀਦ ਹੋਣ ਲਈ ਦਿਲੀ ਭੇਜਿਆ।

ਇਥੇ ਇਹ ਦਸਣਾ ਵਾਜਬ ਹੋਵੇਗਾ ਕਿ ਸੰਸਾਰਕ ਤੌਰ ਤੇ ਆਪ ਦੀ ਬਾਲ ਅਵਸਥਾ, ਨਾ ਕੋਈ ਜਾਗੀਰ, ਨਾ ਕੋਈ ਫੌਜ, ਸ਼ਹਾਦਤ ਤੋਂ ਬਾਦ ਲੁਕਾਈ ਭੈ ਭੀਤ, ਸਿਰ ਤੇ ਪਿਤਾ ਦਾ ਸਾਇਆ ਨਹੀਂ, ਸ਼ਰੀਕ ਈਰਖਾਲੂ ਅਤੇ ਵਿਰੋਧੀ, ਹਮਸਾਏ ਮਾਂ ਪਿਉ ਜਾਏ ਸਮਝੇ ਜਾਣ ਵਾਲੇ ਗੁਆਂਢ ਵਸਦੇ ਪਹਾੜੀ ਰਾਜੇ ਵੀ ਦੁਸ਼ਮਣ ਅਤੇ ਦੂਸਰੇ ਪਾਸੇ ਹਕੂਮਤ ਔਰੰਗਜ਼ੇਬ ਵਰਗੇ ਜ਼ਾਲਮ ਹਥਾਂ ਵਿਚ ਸੀ, ਜਿਸ ਦਾ ਟਾਕਰਾ ਆਪ ਨੇ ਕਰਨਾ ਸੀ। ਬਾਲ ਉਮਰ ਵਿਚ ਆਪ ਨੇ ਇਹ ਚੁਨੌਤੀ ਪ੍ਰਵਾਨ ਕੀਤੀ। ਸਿੱਖਾਂ ਦੀ ਸੁਤੀ ਹੋਈ ਸ਼ਕਤੀ ਨੂੰ ਜਗਾਇਆ ਅਤੇ ਉਹਨਾਂ ਵਿਚ ਇਤਨਾ ਆਤਮ ਵਿਸ਼ਵਾਸ ਪੈਦਾ ਕੀਤਾ ਕਿ ਇੱਕ ਇੱਕ ਸਵਾ ਲੱਖ ਨਾਲ ਲੜਨ ਦਾ ਹੌਸਲਾ ਰਖਣ ਲੱਗ ਪਿਆ। ਮੁਠੀ ਭਰ ਸਿੱਖਾਂ ਨੂੰ ਨਾਲ ਲੈ ਕੇ ਆਪ ਨੇ ਲੱਖਾਂ ਦੀ ਗਿਣਤੀ ਦੀਆਂ ਸ਼ਾਹੀ ਫੌਜਾਂ ਦਾ ਟਾਕਰਾ ਕੀਤਾ ਤੇ ਜਿੱਤਾਂ ਪ੍ਰਾਪਤ ਕੀਤੀਆਂ।ਲਾਲਾ ਦੌਲਤ ਲਾਲ ਆਰੀਆ ਆਪਣੀ ਕਿਤਾਬ 'ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ' ਵਿਚ ਲਿਖਦੇ ਹਨ:

The emperors of Germany, Austria and Russia despite having huge armies with them surrendered unabashedly before Napoleon and so did thousands of Muslims of Egypt. A brave general like Cronje despite having guns and four thousands Boer fighters with him, laid down arms before the British army. But look at the unparrelled courage displayed by Guru Gobind Singh. He had only forty Sikhs with him in dilapidated structure at Chamkaur, surrounded by imperial hordes—Guru Gobind Singh refused to buckle under.

ਯਾਦ ਰਹੇ ਕਿ ਸੰਸਾਰ ਭਰ ਦੀਆਂ ਸਭ ਤੋਂ ਵਧ ਸਫਲ ਦਸ ਲੜਾਈਆਂ (top ten) ਦੀ ਸੂਚੀ ਵਿਚ ਦੋ ਲੜਾਈਆਂ ਗਿਣਤੀ ਪੱਖੋਂ ਨਿਗੂਣੀ ਜਿਹੀ ਸਿੱਖ ਕੌਮ ਦੇ ਹਿਸੇ ਆਈਆਂ ਹਨ।ਪਹਿਲੀ ਚਮਕੌਰ ਦੀ ਜੰਗ ਅਤੇ ਦੂਸਰੀ ਸਭਰਾਵਾਂ ਦੀ ਲੜਾਈ। ਇਹ ਕਮਾਲ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਫੌਜੀ ਜਰਨੈਲ ਦਾ ਹੀ ਹੈ, ਜਿਸ ਦੀ ਫੌਜ ਆਪਣੇ ਆਗੂ ਦੇ ਜੀਵਨ ਕਾਲ ਤੋਂ ਢੇਰ ਸਮੇਂ ਬਾਦ ਵੀ ਉਸ ਦੇ ਨਾਮ ਤੇ ਮਰ ਮਿਟਣ ਲਈ ਤਿਆਰ ਹੈ। ਚਮਕੌਰ ਦੀ ਜੰਗ ਗੁਰੂ ਸਾਹਿਬ ਨੇ ਆਪ ਲੜੀ ਅਤੇ ਸਭਰਾਵਾਂ ਦੀ ਲੜਾਈ ਸੰਨ 1897 ਵਿਚ ਲੜੀ ਗਈ ਸੀ।ਅਜੋਕੀਆਂ ਲੜਾਈਆਂ ਵਿਚ ਵੀ ਇਹ ਤੱਥ ਕਈ ਵਾਰ ਸਾਬਤ ਹੋ ਚੁਕਾ ਹੈ।

### ਹਰਮਨ ਪਿਆਰੇ ਆਗੂ

ਗੁਰੂ ਸਾਹਿਬ ਕੇਵਲ ਲੜਾਕੇ ਫੌਜੀ ਜਰਨੈਲ ਹੀ ਨਹੀ ਸਨ ਸਗੋਂ ਇਕ ਹਰਮਨ ਪਿਆਰੇ ਆਗੂ ਵੀ ਸਨ।ਜਿਥੇ ਸਿੱਖ ਗੁਰੂ ਸਾਹਿਬ ਦੇ ਇਸ਼ਾਰੇ ਤੇ ਜਾਨ ਤਕ ਵਾਰਨ ਲਈ ਤਿਆਰ ਸਨ ਉਥੇ ਅਣਗਿਣਤ ਮੁਸਲਮਾਨ ਵੀ ਗੁਰੂ ਸਾਹਿਬ ਦੇ ਸ਼ਰਧਾਲੂ ਅਤੇ ਪ੍ਰਸੰਸਕ ਸਨ। ਪੀਰ ਬੁਧੂ ਸ਼ਾਹ ਅਤੇ ਗਨੀ ਖਾਂ, ਨਬੀ ਖਾਂ ਸਿਖ ਇਤਿਹਾਸ ਵਿਚ ਜਾਣੇ ਪਹਿਚਾਣੇ ਨਾਮ ਹਨ, ਜਿਨ੍ਹਾਂ ਗੁਰੂ ਸਾਹਿਬ ਲਈ ਆਪਣੀਆਂ ਜਾਨਾ ਵੀ ਖਤਰੇ ਵਿਚ ਪਾਉਣ ਤੋਂ ਸੰਕੋਚ ਨਹੀਂ ਕੀਤਾ। ਆਪ ਦੀ ਸਫਲ ਲੀਡਰਸ਼ਿਪ ਦਾ ਭੇਤ ਆਪ ਦੀ ਰਚੀ ਬਾਣੀ ਵਿਚੋਂ ਮਿਲਦਾ ਹੈ, ਜਿਸ ਅਨੁਸਾਰ ਆਪ ਨੇ ਆਪਣਾ ਤਨ ਮਨ ਧਨ ਤੇ ਪਰਵਾਰ ਲਤਾੜੀ ਹੋਈ ਲੁਕਾਈ ਦੇ ਹਵਾਲੇ ਕੀਤਾ:

ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੌ
ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੌ
ਆਗੈ ਫਲੈ ਇਨ ਹੀ ਕੋ ਦਯੋ, ਜਗ ਮਹਿ ਜਸੁ, ਅਉਰ ਦੀਯੋ ਸਭ ਫੀਕੌ
ਮੋ ਗ੍ਰਹਿ ਮੈ ਤਨ ਤੇ ਮਨ ਤੇ, ਸਿਰ ਲਉ ਧਨਹੈ ਸਭ ਹੀ ਇਨ ਹੀ ਕੌ

ਇਤਿਹਾਸ ਗਵਾਹ ਹੈ ਕਿ ਆਪ ਨੇ ਇਹ ਕੇਵਲ ਕਿਹਾ ਹੀ ਨਹੀਂ ਸਗੋਂ ਆਪਣਾ ਤਨ, ਮਨ, ਧਨ, ਮਾਤਾ ਪਿਤਾ, ਪੂਰਾ ਸਰਬੰਸ, ਸਭ ਮਨੁਖਤਾ ਲਈ ਕੁਰਬਾਨ ਕਰ ਦਿਤਾ। ਅਤੇ ਇਸ ਸਭ ਦੇ ਬਾਵਜੂਦ ਨਿਮਰਤਾ ਅਤੇ ਹਲੀਮੀ ਇਤਨੀ ਕਿ

ਆਪਣੀਆਂ ਸਾਰੀਆਂ ਜਿਤਾਂ ਅਤੇ ਪ੍ਰਾਪਤੀਆਂ ਦਾ ਸਿਹਰਾ ਵੀ ਆਪਣੇ ਸਿੱਖਾਂ ਸਿਰ ਬੰਨਦਿਆ ਕਿਹਾ ਕਿ ਮੇਰੇ ਵਰਗੇ ਤਾਂ ਕਰੋੜਾਂ ਹੀ ਇਸ ਧਰਤੀ ਤੇ ਤੁਰੇ ਫਿਰਦੇ ਹਨ ਅਤੇ ਮੇਰਾ ਸਤਕਾਰ ਵੀ ਖਾਲਸੇ ਕਰ ਹੀ ਹੈ:

ਖਾਲਸਾ ਮੇਰੋ ਭਵਨ ਭੰਡਾਰੌਂ ਖਾਲਸੇ ਕਰ ਮੇਰੋ ਸਤਿਕਾਰਾ ॥
ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੈਂ
ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੈਂ
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸ਼ਤ੍ਰ ਮਰੈਂ
ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋ ਸੇ ਗਰੀਬ ਕਰੋਰ ਪਰੈਂ

ਅਜਿਹੇ ਨਿਮਰਤਾ ਭਰਪੂਰ ਸਰਬੰਸਦਾਨੀ ਆਗੂ ਦੇ ਇਸ਼ਾਰੇ ਤੇ ਕੌਣ ਜਾਨ ਵਾਰਨ ਲਈ ਤਿਆਰ ਨਹੀਂ ਹੋਵੇਗਾ।

## ਇਨਸਾਨੀਅਤ ਦੇ ਪੁੰਜ

ਆਪ ਜੀ ਦੇ ਇਸ਼ਾਰੇ ਤੇ ਜਾਨ ਵਾਰਨ ਵਾਲਿਆਂ ਵਿਚ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਭਾਵ ਤਿੰਨਾਂ ਕੌਮਾਂ ਦਾ ਸ਼ਾਮਲ ਹੋਣਾ ਦਰਸਾਉਂਦਾ ਹੈ ਕਿ ਆਪ ਦੀਆਂ ਨਜ਼ਰਾਂ ਵਿਚ ਮਨੁਖ ਹਿੰਦੂ ਜਾਂ ਮੁਸਲਮਾਨ ਨਹੀਂ ਸਗੋਂ ਕੇਵਲ ਇਨਸਾਨ ਸਨ।ਮਨੁਖਤਾ ਦਾ ਪਾਠ ਤਾਂ ਗੁਰੂ ਸਾਹਿਬ ਨੇ ਪਿਤਾ ਦੀ ਸ਼ਹਾਦਤ ਵੇਲੇ ਹੀ ਪੜ੍ਹਾ ਦਿਤਾ ਸੀ, ਜਦੋਂ ਆਪ ਨੇ ਪਹਿਲੇ ਨਾਨਕ ਦੁਆਰਾ ਕੀਤੇ ਜੰਞੂ ਦੇ ਵਿਰੋਧ ਦੀ ਭਾਵਨਾ ਨੂੰ ਸਮਝਦਿਆਂ ਜਗ ਜ਼ਾਹਰ ਕਰ ਦਿੱਤਾ ਸੀ ਕਿ ਜੰਞੂ ਨਾ ਜ਼ਬਰਦਸਤੀ ਪੁਆਏ ਜਾਂਦੇ ਹਨ ਨਾ ਜ਼ਬਰਦਸਤੀ ਲੁਹਾਏ ਜਾਂਦੇ ਹਨ।ਹਰ ਮਨੁਖ ਬਰਾਬਰ ਹੈ ਇਸ ਲਈ ਹਰ ਮਨੁੱਖ ਨੂੰ ਧਾਰਮਕ ਆਜ਼ਾਦੀ ਵੀ ਬਰਾਬਰ ਹੈ।ਦੇਹੁਰੇ ਤੇ ਮਸੀਤ ਵਿਚ ਆਪ ਨੂੰ ਕੋਈ ਫਰਕ ਨਹੀਂ ਨਜ਼ਰ ਆਉਂਦਾ ਸੀ:

ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ, ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥
ਦੇਵਤਾ ਅਦੇਵ ਜੱਛ, ਗੰਧ੍ਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ ਭੇਸ ਕਉ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ, ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ, ਏਕ ਹੀ ਸਰੂਪ ਸਬੈ, ਏਕ ਹੀ ਬਨਾਉ ਹੈ ॥

ਅਤੇ ਨਾ ਹੀ ਇਨਸਾਨਾਂ ਵਿਚ ਕਿਸੇ ਤਰ੍ਹਾ ਦਾ ਕੋਈ ਭੇਦ ਭਾਵ ਰਖਣ ਵਿਚ ਆਪ ਦਾ ਕੋਈ ਵਿਸ਼ਵਾਸ ਸੀ। ਆਪ ਫੁਰਮਾਉਂਦੇ ਹਨ:

ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ, ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੌ

ਰੱਬੀ ਏਕਤਾ ਦੇ ਨਾਲ ਨਾਲ ਆਪ ਮਨੁੱਖੀ ਏਕਤਾ ਦੇ ਵੀ ਅਲੰਬਰਦਾਰ ਸਨ।ਆਪ ਦਾ ਨਿਸਚਾ ਸੀ ਕਿ ਰਬੀ ਅਤੇ ਮਨੁੱਖੀ ਏਕਤਾ ਤੋਂ ਦੂਰ ਲਿਜਾਣ ਵਾਲਾ ਨਿਸਚਾ ਕਦੇ ਵੀ ਮਨੁਖਤਾ ਲਈ ਹਿਤਕਾਰੀ ਨਹੀਂ ਹੋ ਸਕਦਾ। ਪ੍ਰਚਲਤ ਵਿਚਾਰ ਅਨੁਸਾਰ ਮਨੁੱਖਤਾ ਵਿਚ ਪਈਆਂ ਵੰਡੀਆਂ ਕਾਰਨ ਕੋਈ ਧਰਮ ਅਧਿਕਾਰ ਤੋਂ ਵੰਚਿਤ ਸੀ ਅਤੇ ਕੋਈ ਰਾਜ ਅਧਿਕਾਰ ਤੋਂ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ ਨਾਮਦੇਵ ਨੂੰ ਨੀਵੀਂ ਜਾਤ ਦਾ ਹੋਣ ਕਾਰਣ ਪੂਜਾ ਲਈ ਅਣਅਧਿਕਾਰੀ ਜਾਣ ਪੰਡਤਾਂ ਪੁਰੋਹਿਤਾਂ ਨੇ ਮੰਦਰ ਵਿਚੋਂ ਕਢ ਦਿਤਾ ਅਤੇ ਸ਼ਿਵਾ ਜੀ ਨੂੰ ਖਤਰੀ ਨਾ ਹੋਣ ਕਾਰਣ ਰਾਜ ਅਧਿਕਾਰ ਉਦੋਂ ਹੀ ਮਿਲ ਸਕਿਆ ਜਦੋਂ ਪੰਜਾਹ ਲੱਖ ਰੁਪਿਆ ਖਰਚ ਕੇ ਗਿਆਰਾਂ ਹਜ਼ਾਰ ਬ੍ਰਾਹਮਣਾਂ ਨੂੰ ਲਗਾਤਾਰ ਚਾਰ ਮਹੀਨੇ ਭੋਜ ਕੀਤਾ ਗਿਆ।ਗੁਰੂ ਸਾਹਿਬ ਨੂੰ ਅਜਿਹਿਆਂ ਵੰਡੀਆਂ ਕੰਚਿਤ ਵੀ ਪਰਵਾਨ ਨਹੀਂ ਸਨ। ਉਹਨਾਂ ਸਭ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾ ਸਾਰਿਆਂ ਨੂੰ ਰਾਜ ਅਧਿਕਾਰ ਅਤੇ ਧਰਮ ਅਧਿਕਾਰ ਦਿੱਤਾ। ਮਨੁਖ ਨੂੰ ਕਿਸੇ ਦੁਨਿਆਵੀ ਬਾਦਸ਼ਾਹ ਜਾਂ ਨਬੀ ਅਵਤਾਰ ਦਾ ਦਾਸ ਬਨਣ ਤੋਂ ਬਚਾ ਕੇ ਅਤੇ ਸਭ ਤਰ੍ਹਾਂ ਦੀ ਗੁਲਾਮੀ ਤੋਂ ਮੁਕਤ ਕਰ ਮਾਨਸਕ ਸੁਤੰਤਰਤਾ ਦੇ ਝੰਡਾ ਬਰਦਾਰ ਬਣੇ ਅਤੇ ਹਰ ਸਿੱਖ ਨੂੰ ਮਾਨਸਕ ਬਾਦਸ਼ਾਹੀ ਨਾਲ ਨਿਵਾਜਿਆ:

ਇਨ ਗਰੀਬ ਸਿਖਨ ਕਉ ਦੇਊ ਪਾਤਸਾਹੀ ਜਿ ਯਾਦ ਕਰੇਂ ਹਮਰੀ ਗੁਰਿਆਈ

## ਮਹਾਨ ਮਨੋਵਿਗਿਆਨੀ

ਗਰੀਬ ਸਿੱਖਾਂ ਨੂੰ ਚੜਦੀ ਕਲਾ ਵਿਚ ਲਿਜਾ ਕੇ ਮਾਨਸਕ ਬਾਦਸ਼ਾਹੀ ਬਖਸ਼ਨ ਵਾਲੇ ਮਹਾਨ ਮਨੋਵਿਗਿਆਨੀ ਗੁਰੁ ਗੋਬਿੰਦ ਸਿੰਘ ਜੀ ਨੇ ਸਰਬ ਲੋਹ ਦੇ ਬਾਟੇ ਵਿਚ ਠੰਡੇ ਜਲ ਵਿਚ ਖੰਡੇ ਨਾਲ ਪਤਾਸੇ ਘੋਲ, ਅੰਮ੍ਰਿਤਮਈ ਬਾਣੀ ਦੀ ਅਜਿਹੀ ਪਾਣ ਚਾੜ੍ਹੀ ਕਿ ਇਹ ਦਬੇ ਕੁਚਲੇ ਲੋਕ(ਯਾਦ ਰਹੇ ਪੰਜਾਂ ਪਿਆਰਿਆਂ ਵਿਚੋਂ ਨੀਵੀਆਂ ਮੰਨੀਆਂ ਜਾਂਦੀਆਂ ਜਾਤਾਂ ਵਿਚੋਂ ਸਨ)

ਵਾਹਿਗੁਰੂ ਜੀ ਕਾ ਖਾਲਸਾ ਬਣ ਵਾਹਿਗੁਰੂ ਜੀ ਦੀ ਅਗਵਾਈ ਤੇ ਰਛਿਆ (ਅਕਾਲ ਪੁਰਖ ਜੀ ਕੀ ਸਦਾ ਰਛਿਆ ਹਮਨੈ) ਹੇਠ ਸੱਚ ਦੀ ਲੜਾਈ ਲੜ ਕੇ ਵਾਹਿਗੁਰੂ ਜੀ ਕੀ ਫਤਿਹ ਦੇ ਵਾਰਸ ਬਣ ਗਏ। 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ' ਅਤੇ 'ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ' ਅਜਿਹੇ ਨਾਹਰੇ ਆਪ ਜੀ ਨੇ ਖਾਲਸੇ ਨੂੰ ਦਿਤੇ ਕਿ ਖਾਲਸਾ ਮਨੋਵਿਗਿਆਨਕ ਪੱਧਰ ਤੇ ਹਮੇਸ਼ਾ ਲਈ ਫਤਿਹ ਦੀ ਭਾਵਨਾ ਨਾਲ ਜੁੜ ਗਿਆ। General Wavell ਲਿਖਦਾ ਹੈ:

Never met a despondent Sikh in the frontline, in a hospital, in the rear; he may moan dreadfully over a small wound but in a fight, he will go on to his last breath and die laughing at the thought of paradise with the battle cry of *Bole So Nihal-Sat Sri Akal.*

ਬਹਾਦਰੀ ਅਤੇ ਫਤਿਹ ਦੀ ਭਾਵਨਾ ਜਗਾਉਣ ਵਾਲੇ ਸ਼ਬਦ 'ਸਿੰਘ' ਨੂੰ ਖਾਲਸੇ ਦੇ ਨਾਮ ਨਾਲ ਜੋੜਨਾ ਇਕ ਹੋਰ ਅਜਿਹਾ ਫੈਸਲਾ ਸੀ ਜਿਸ ਨੇ ਮਨੋਵਿਗਿਆਨਕ ਤੌਰ ਖਾਲਸੇ ਦਾ ਸਬੰਧ ਹਮੇਸ਼ਾ ਲਈ ਸ਼ੇਰ ਵਰਗੀ ਬਹਾਦਰ ਅਤੇ ਆਜ਼ਾਦ ਹਸਤੀ ਨਾਲ ਜੋੜ ਦਿੱਤਾ। ਸਿੰਘਾਂ ਨੂੰ ਦਿਤੇ ਨਾਮ ਵੀ ਆਪ ਦੀ ਮਨੋਵਿਗਿਆਨਕ ਸੂਝ ਦਾ ਲਖਾਇਕ ਹਨ। ਚਾਰ ਸਾਹਿਬਜ਼ਾਦਿਆਂ ਦੇ ਨਾਮ ਇਸ ਸਬੰਧ ਵਿਚ ਖਾਸ ਵਰਨਣਯੋਗ ਹਨ।ਸਾਹਿਬਜ਼ਾਦਾ ਅਜੀਤ ਸਿੰਘ-ਨਾ ਜਿਤਿਆ ਜਾਣ ਵਾਲਾ ਸ਼ੇਰ, ਸਾਹਿਬਜ਼ਾਦਾ ਜੁਝਾਰ ਸਿੰਘ-ਹਥੋ ਹਥ ਲੜਾਈ ਵਿਚ ਨਿਪੁੰਨ ਸ਼ੇਰ, ਸਾਹਿਬਜ਼ਾਦਾ ਜ਼ੋਰਾਵਰ ਸਿੰਘ-ਸ਼ਕਤੀਸ਼ਾਲੀ ਸ਼ੇਰ,ਸਾਹਿਬਜ਼ਾਦਾ ਫਤਿਹ ਸਿੰਘ-ਜਿੱਤ ਪ੍ਰਾਪਤ ਸ਼ੇਰ ।

ਜਿੱਤ ਦਾ ਡੂੰਘਾ ਅਹਿਸਾਸ ਤਾਂ ਆਪ ਨੇ ਖਾਲਸੇ ਦੀ ਮਾਨਸਿਕਤਾ ਵਿਚ ਭਰਿਆ ਹੀ, ਨਾਲ ਹੀ ਇਹ ਖਿਆਲ ਵੀ ਰਖਿਆ ਕਿ ਜਿੱਤ ਪ੍ਰਾਪਤ ਖਾਲਸਾ ਹਉਮੈ ਗ੍ਰਸਤ ਹੋ ਮਾਨਸਿਕ ਬੀਮਾਰੀਆਂ ਦਾ ਸ਼ਿਕਾਰ ਨਾ ਹੋ ਜਾਏ(ਹਉਮੈ ਦੀਰਘ ਰੋਗ ਹੈ), ਇਸੇ ਲਈ ਖਾਲਸੇ ਦੁਆਰਾ ਪ੍ਰਾਪਤ ਕੀਤੀ ਹਰ ਫਤਿਹ ਵਾਹਿਗੁਰੂ ਜੀ ਦੀ ਸੀ - ਵਾਹਿਗੁਰੂ ਜੀ ਕੀ ਫਤਿਹ - ਭਈ ਜੀਤ ਮੇਰੀ-ਕ੍ਰਿਪਾ ਕਾਲ ਤੇਰੀ ।

**ਆਧੁਨਿਕਤਾ ਦੇ ਪ੍ਰਤੀਕ**

ਅਜ ਲੋਕ ਤੰਤਰ ਦੇ ਯੁਗ ਵਿਚ ਆਜ਼ਾਦੀ, ਬਰਾਬਰੀ ਅਤੇ ਭਰਾਤਰੀਭਾਵ (Liberty, Equality, Fraternity) ਦਾ ਨਾਅਰਾ ਜ਼ੋਰ ਨਾਲ ਲਾਇਆ ਜਾਂਦਾ ਹੈ ਅਤੇ ਦੁਨੀਆ ਭਰ ਦੇ ਕਿਰਤੀ ਆਪਣੇ ਸੰਗਠਨ (trade union) ਬਣਾ ਕੇ ਇਕੱਠੇ ਹੋ ਆਪਣੇ ਹੱਕਾਂ ਲਈ ਲੜਦੇ ਹਨ। ਗੁਰੂ ਸਾਹਿਬ ਨੇ ਤਿੰਨ ਸੌ ਸਾਲ ਪਹਿਲਾਂ ਇਹਨਾਂ ਅਸੂਲਾਂ ਨੂੰ ਸਫ਼ਲਤਾ ਪੂਵਕ ਤਜਰਬੇ ਵਿਚ ਲਿਆਉਂਦਾ।ਉਚ ਨੀਚ, ਜ਼ਾਤ ਪਾਤ ਅਤੇ ਮਜ਼ਹਬੀ ਵਖਰੇਵਿਆਂ ਦੇ ਟੋਏ ਟਿੱਬੇ ਢਾਹ ਕੇ ਆਪ ਨੇ ਖਾਲਸੇ ਦੇ ਰੂਪ ਵਿਚ ਅਜਿਹੀ ਜਮਾਤ ਖੜੀ ਕੀਤੀ ਜੋ ਹਰ ਤਰ੍ਹਾਂ ਦੀ ਨਾ ਬਰਾਬਰੀ ਤੇ ਨਾਇਨਸਾਫੀ ਵਿਰੁੱਧ ਡਟ ਕੇ ਖੜੀ ਹੋ ਗਈ। ਹਕ ਸਚ ਤੇ ਇਨਸਾਫ ਲਈ ਆਪ ਨੇ ਭਾਰਤ ਦੀਆਂ ਨੀਵੀਆਂ ਉਚੀਆਂ ਜਾਤਾਂ ਦੀ ਸਾਂਝੀ ਜਮਾਤ ਹੀ ਤਿਆਰ ਕਰਕੇ ਉਹਨ੍ਹਾਂ ਨੂੰ ਕੁਰਬਾਨੀ ਲਈ ਤਿਆਰ ਕੀਤਾ ਅਤੇ ਸਾਮਰਾਜੀ ਤਾਕਤਾਂ ਨੂੰ ਲੱਕ ਤੋੜਵੀਂ ਹਾਰ ਦਿੱਤੀ।ਅਜਿਹੇ ਇਨਕਲਾਬ ਦਾ ਸੁਨੇਹਾ ਨਵੇਂ ਜ਼ਮਾਨੇ ਦੇ ਸਾਮਵਾਦੀਆਂ ਨੇ ਢੇਰ ਪਿਛੋਂ ਦਿੱਤਾ। ਗੁਰੂ ਸਾਹਿਬ ਦੁਆਰਾ ਲਿਆਂਦਾ ਇਨਕਲਾਬ ਇਸ ਪੱਖੋਂ ਵੀ ਨਿਵੇਕਲਾ ਸੀ ਕਿ ਆਪ ਨੇ ਆਪਣੇ ਮਾਤਾ ਪਿਤਾ ਅਤੇ ਪੁਤਰਾਂ ਦਾ ਖ਼ੂਨ ਦੇ ਕੇ ਸਰਬੱਤ ਖਾਲਸੇ ਦਾ ਆਪਸੀ ਰਿਸ਼ਤਾ ਖ਼ੂਨ ਦਾ ਪੀਡਾ ਰਿਸ਼ਤਾ ਬਣਾ ਦਿੱਤਾ ਜਿਸ ਨੂੰ ਕੋਈ ਝਖੜ ਤੂਫਾਨ ਨਹੀਂ ਤੋੜ ਸਕਿਆ।

**ਸਦਾਚਾਰਕ ਉੱਚਤਾ:**

'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ' ਅਨੁਸਾਰ 'ਸਚੁ ਆਚਾਰੁ' ਦੇ ਧਾਰਨੀ ਬਨਣ ਲਈ ਹੇਠਲੇ ਗੁਣ ਅਪਨਾਉਣ ਤੇ ਜ਼ੋਰ ਦੇਂਦੇ ਹਨ:

ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਨ ਅਤੀਤੰ॥
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋ ਲਿਯਾਵੈਂ॥
ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥ (ਰਾਮਕਲੀ ਪਾਤਸਾਹੀ 10)

ਸੀਲ ਅਤੇ ਸੰਤੋਖ ਵਿਚ ਰਹਿਣਾ ਅਤੇ ਕਾਮ ਕ੍ਰੋਧ ਆਦਿ ਵਿਸ਼ਿਆਂ ਤੇ ਕਾਬੂ ਪਾ ਕੇ ਰਖਣਾ ਆਪ ਵਲੋਂ ਆਤਮ ਤੱਤ ਦੀ ਪ੍ਰਾਪਤੀ ਦੀ ਪਹਿਲੀ ਸ਼ਰਤ ਦੱਸੀ ਗਈ। ਸਮਾਜਕ ਤੌਰ ਤੇ ਮਾਤਾ ਸਾਹਿਬ ਕੌਰ ਨਾਲ ਅਨੰਦਕਾਰਜ ਹੋਣ ਤੋਂ ਬਾਅਦ ਵੀ

ਕੇਵਲ ਆਤਮਕ ਰਿਸ਼ਤਾ ਰਖਣਾ ਆਪ ਦੀ ਆਤਮਕ ਅਡੋਲਤਾ ਅਤੇ ਸਦਾਚਾਰਕ ਉਚਤਾ ਦੀ ਨਿਸ਼ਾਨੀ ਹੈ। ਗੁਰਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਕਵੀ ਸੰਤੋਖ ਸਿੰਘ ਅਧਿਆਇ ਪੰਦਰਾਂ ਵਿਚ ਲਿਖਦੇ ਹਨ, "ਇਸਤਰੀ ਜਾਤੀ ਦਾ ਸਨਮਾਨ ਚੰਗੇ ਇਖਲਾਕ ਨੂੰ ਜਨਮ ਦੇਂਦਾ ਹੈ ਤੇ ਚੰਗਾ ਇਖਲਾਕ ਕੌਮ ਦੀ ਉੱਚੀ ਉਡਾਰੀ ਲਈ ਖੰਭ ਹੁੰਦੇ ਹਨ। ਗੁਰੂ ਸਾਹਿਬਾਂ ਦੀ ਬਖਸ਼ਿਸ਼ ਸਦਕਾ ਇਹ ਖੰਭ ਬੜੇ ਮਜ਼ਬੂਤ ਹੋਏ ਹਨ।" ਭਾਈ ਨੰਦ ਲਾਲ ਜੀ ਅਨੁਸਾਰ ਵੀ ਗੁਰੁ ਸਾਹਿਬ ਨੂੰ ਉਹ ਸਿੱਖ ਨਹੀਂ ਚੰਗਾ ਲਗਦਾ ਜੋ ਇਸਤਰੀ ਸਬੰਧੀ ਆਪਣੇ ਈਮਾਨ ਤੋਂ ਡੋਲ ਜਾਂਦਾ ਹੈ:

ਵਾਹਿਗੁਰੂ ਬਿਨ ਕਹੈ ਜੁ ਪਾਵਹਿ। ਵੇਸਵਾ ਦੁਆਰੇ ਸਿਖ ਜੋ ਜਾਵਹਿ ।
ਪਰ ਇਸਤ੍ਰੀ ਸਿਉ ਨੇਹੁ ਲਗਾਵਹਿ । ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ।

(ਤਨਖਾਹਨਾਮਾ ਭਾਈ ਨੰਦ ਲਾਲ ਜੀ)

ਸਿੱਖਾਂ ਨੂੰ ਆਪਣੇ ਵਰਗੀ ਸਦਾਚਾਰਕ ਉਚੱਤਾ ਅਤੇ ਚੜਦੀ ਕਲਾ ਦੇ ਮਾਲਕ ਬਣਾਉਣਾ ਆਪ ਦੀ ਚੁੰਬਕੀ ਸ਼ਖਸੀਅਤ ਦਾ ਕਮਾਲ ਹੀ ਸੀ ਜਿਸ ਨੇ 'ਧੀਰਜ ਧਾਮ ਬਨਾਇ ਇਹੈ ਤਨ' ਦੇ ਆਦਰਸ਼ ਨੂੰ ਪਰਤੱਖ ਕਰ ਦਿਖਾਇਆ।

### ਉੱਚ ਦਰਜੇ ਦੀ ਬੌਧਿਕਤਾ ਅਤੇ ਸਾਹਿਤਕ ਵਿਲੱਖਣਤਾ

ਅਗਿਆਨ ਦੇ ਹਨੇਰੇ ਦਾ ਬਿਨਾਸ ਕਰਨ ਦਾ ਬੀੜਾ ਚੁਕਣ ਵਾਲੇ ਵਿਰਸੇ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਨੇ ਜਿਥੇ ਇਸ ਦੇਹ ਨੂੰ ਧੀਰਜ ਦਾ ਧਾਮ ਬਣਾਇਆ ਉਥੇ ਬੁੱਧ ਨੂੰ ਵੀ ਦੀਪਕ ਦੀ ਤਰ੍ਹਾਂ ਉਜਿਆਰਾ ਬਣਾਉਣ ਦਾ ਆਦਰਸ਼ ਰਖਿਆ। ਆਪਣੇ ਪਿਆਰੇ ਸਿੱਖਾਂ ਦੇ ਬੌਧਿਕ ਵਿਕਾਸ ਲਈ ਆਪ ਨੇ ਅਨੰਦਪੁਰ ਸਾਹਿਬ ਵਿਖੇ ਵਿਦਿਆ ਦਰਬਾਰ, ਅਤੇ ਪਾਉਂਟਾ ਸਾਹਿਬ ਵਿਖੇ ਕਵੀ ਦਰਬਾਰ ਲਗਾਏ।ਬਵੰਜਾ ਕਵੀਆਂ ਨੂੰ ਪਾਉਂਟਾ ਸਾਹਿਬ ਦੇ ਸ਼ਾਂਤ ਅਤੇ ਰਮਣੀਕ ਸਥਾਨ ਤੇ ਸਾਹਿਤ ਰਚਣ ਦੀ ਪ੍ਰੇਰਣਾ ਦੇਣ ਲਈ ਸਮੇਂ ਸਮੇਂ ਕਵੀ ਦਰਬਾਰ ਕਰਵਾਏ ਜਾਂਦੇ। ਪੁਰਾਤਨ ਗਿਆਨ ਦੇ ਵਿਰਸੇ ਤੋਂ ਸਿੱਖਾਂ ਨੂੰ ਜਾਣੂੰ ਕਰਵਾ ਕੇ ਉਹਨਾਂ ਵਿਚ ਆਤਮ ਵਿਸ਼ਵਾਸ ਭਰਨ ਲਈ ਉਨਾਂ ਨੇ ਉਸ ਸਮੇਂ ਦੇ ਪ੍ਰਮੁਖ ਵਿਦਿਆ ਕੇਂਦਰ ਕਾਸ਼ੀ ਵਿਖੇ ਵਿਦਿਆ ਪ੍ਰਾਪਤੀ ਲਈ ਭੇਜਿਆ ਅਤੇ ਦਮਦਮਾ ਸਾਹਿਬ ਨੂੰ ਮੁਖ ਵਿਦਿਆ ਕੇਂਦਰ ਬਣਾਇਆ ਜਿਥੇ ਗੁਰੁ ਗ੍ਰੰਥ ਸਾਹਿਬ ਦੀਆਂ ਹਥ ਲਿਖਤ ਬੀੜਾਂ ਤਿਆਰ ਕਰਵਾਉਣ ਦੇ ਨਾਲ ਨਾਲ ਹੋਰ ਸਾਹਿਤ ਵੀ ਰਚਿਆ ਗਿਆ। ਗੁਰਦੁਆਰਾ ਕਲਮਸਰ ਇਸੇ ਪ੍ਰਾਪਤੀ ਦਾ ਲਖਾਇਕ ਹੈ।

ਗੁਰੁ ਸਾਹਿਬ ਦੀ ਬੋਧਿਕ ਸ਼ਖਸੀਅਤ ਦਾ ਵਰਨਣ ਅਧੂਰਾ ਹੋਵੇਗਾ ਜੇ ਉਹਨਾਂ ਦੀ ਉਚਤਮ ਦਰਜੇ ਦੀ ਬੌਧਿਕਤਾ ਵਿਚੋਂ ਉਪਜੀ ਸਾਹਿਤਕ ਵਿਲੱਖਣਤਾ ਦਾ ਜ਼ਿਕਰ ਨਾ ਕੀਤਾ ਜਾਏ ।

ਬਹਾਦਰ ਯੋਧੇ, ਸਫਲ ਫੌਜੀ ਜਰਨੈਲ ਅਤੇ ਸ਼ਸਤਰ ਵਿਦਿਆ ਦੇ ਮਾਹਰ ਹੋਣ ਦੇ ਬਾਵਜੂਦ ਆਪ ਕਵਿਤਾ ਦੀਆਂ ਕੋਮਲ ਕਲਾ ਦੀਆਂ ਬਰੀਕੀਆਂ ਦੀ ਸੁੰਦਰਤਾ ਮਾਨਣ ਵਾਲੇ ਉੱਚ ਦਰਜੇ ਦੇ ਕਵੀ ਵੀ ਸਨ।ਆਪ ਨੇ ਹਿੰਦੀ, ਪੰਜਾਬੀ, ਸੰਸਕ੍ਰਿਤ, ਫਾਰਸੀ ਅਤੇ ਬ੍ਰਜਭਾਸ਼ਾ ਭਾਵ ਉਸ ਸਮੇਂ ਦੀਆਂ ਪ੍ਰਚਲਤ ਸਭ ਬੋਲੀਆਂ ਵਿਚ ਸਾਹਿਤ ਰਚਿਆ। ਜੰਗੀ ਕਰਤਵ ਉਸ ਸਮੇਂ ਦੀ ਲੋੜ ਸਨ। ਇਸ ਲਈ ਬੀਰ ਰਸ ਪੈਦਾ ਕਰਨ ਵਾਲਾ ਸਾਹਿਤ (ਚੰਡੀ ਦੀ ਵਾਰ) ਰਚ ਕੇ ਭਾਰਤ ਦੀ ਸੁਤੀ ਚੇਤੰਨਤਾ ਨੂੰ ਜਗਾਇਆ। 'ਜਾਪ ਸਾਹਿਬ' ਅਤੇ 'ਅਕਾਲ ਉਸਤਤਿ' ਵਰਗੀਆਂ ਅਧਿਆਤਮਕ ਬਾਣੀਆਂ ਨੇ ਸਿੱਖਾਂ ਨੂੰ ਫੌਜੀ ਕਰਤਵਾਂ ਦੇ ਨਾਲ ਨਾਲ ਆਤਮਕ ਯੋਧੇ ਵੀ ਬਣਾ ਦਿੱਤਾ।

'ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੇ ॥

ਅਨੁਸਾਰ ਆਪ ਨੇ ਸਿਖਾਂ ਦੇ ਹੱਥ ਗਿਆਨ ਦਾ ਹਥਿਆਰ ਪਕੜਾ ਕੇ ਉਹਨਾਂ ਦੇ ਮਨਾਂ ਵਿਚੋਂ ਕਾਇਰਤਾ ਨੂੰ ਹੂੰਝਾ ਫੇਰ ਕੇ ਬਾਹਰ ਕੱਢ ਦਿੱਤਾ ਅਤੇ ਉਹ ਸਵਾ ਸਵਾ ਲੱਖ ਨਾਲ ਇਕ ਲੜਨ ਦੇ ਕਾਬਲ ਹੋ ਗਿਆ।

ਜ਼ਫਰਨਾਮੇ ਵਰਗੀ ਜ਼ੋਰਦਾਰ (forceful) ਕਵਿਤਾ ਆਪ ਨੇ ਫਾਰਸੀ ਵਿਚ ਰਚੀ, ਜਿਸ ਨੇ ਔਰੰਗਜ਼ੇਬ ਦੀ ਰੂਹ ਨੂੰ ਅਜਿਹਾ ਟੁੰਬਿਆ ਕਿ ਉਸ ਤੋਂ ਬਾਦ ਉਹ ਸੁਖ ਦੀ ਨੀਂਦ ਨਹੀਂ ਸੌਂ ਸਕਿਆ। Wincent Smith ਅਨੁਸਾਰ ਆਪਣੇ ਪੁੱਤਰ ਨੂੰ ਚਿਠੀ ਲਿਖਦਿਆਂ ਔਰੰਗਜ਼ੇਬ ਲਿਖਦਾ ਹੈ:

I know not who I am, where I shall go and what will happen to this sinner full of sins. My years have gone by profitless, God has been in my heart but my darkened eyes have not recognized his light. There is no help for me in future when I have lost hope in myself.

ਪੁਰਾਤਨ ਭਾਰਤੀ ਮਿਥਿਹਾਸਕ ਸਾਹਿਤ ਦਾ ਵੀ ਆਪ ਨੇ ਡੂੰਘਾ ਅਕਾਦਮਿਕ ਅਧਿਐਨ ਕੀਤਾ। ਅਜਿਹਾ ਤੱਥ ਆਪ ਦੀ ਰਚਨਾ ਦੇ ਅਧਿਐਨ ਤੋਂ ਭਲੀ ਭਾਂਤ ਪ੍ਰਤੀਤ ਹੰਦਾ ਹੈ ਅਤੇ ਨਾਲ ਇਹ ਵੀ ਸਿੱਧ ਹੰਦਾ ਹੈ ਕਿ ਦੇਵੀ ਦੇਵਤਿਆਂ ਪ੍ਰਤੀ ਸ਼ਰਧਾ ਨਾਲ ਲਿਖੇ ਇਸ ਸਾਹਿਤ ਦੇ ਡੂੰਘੇ ਅਧਿਐਨ ਦੇ ਬਾਵਜੂਦ ਵੀ ਆਪ ਨੇ ਇਹਨਾਂ ਦੀ ਅਧਿਆਤਮਕ ਉਚੱਤਾ ਦਾ ਧੱੜਲੇ ਨਾਲ ਖੰਡਨ ਕੀਤਾ ਹੈ:

ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥ ਕਿਸਨ ਬਿਸਨ ਕਬਹੂੰ ਨਹ ਧਿਆਊਂ ॥
ਕਾਨ ਸੁਨੇ ਪਹਿਚਾਨ ਨ ਤਿਨ ਸੋ ॥ ਲਿਵ ਲਾਗੀ ਮੋਰੀ ਪਗ ਇਨ ਸੋ ॥

ਆਪ ਦੇਵੀ ਦੇਵਤਿਆਂ ਵਿਚ ਵਿਸ਼ਵਾਸ ਰਖ ਕੇ ਉਹਨਾਂ ਦਾ ਨਾਮ ਜਪਣ ਦੀ ਕ੍ਰਿਆ ਨੂੰ ਪੂਰੀ ਤਰ੍ਹਾਂ ਨਕਾਰਦੇ ਹਨ:

ਰਾਮ ਰਹੀਮ ਉਬਾਰ ਨ ਸਕ ਹੈ ਜਾਕਰ ਨਾਮ ਰਟੈ ਹੈਂ
ਬ੍ਰਹਮਾ ਬਿਸਨ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈਂ

ਆਪ ਅਕਾਲ ਪੁਰਖ ਤੋਂ ਇਲਾਵਾ ਹੋਰ ਕਿਸੇ ਨੂੰ ਅੱਖ ਥਲੇ ਨਹੀਂ ਲਿਆਂਦੇ:

ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ
ਸਿੰਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ।
ਸ੍ਰੀ ਅਸਿਪਾਨ ਕਿਰਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੌ

ਕੇਵਲ ਉੱਚ ਦਰਜੇ ਦੀ ਅਧਿਆਤਮਕਤਾ ਦੀ ਮਾਲਕ ਸ਼ਖਸ਼ੀਅਤ ਹੀ ਇਤਨੀ ਦ੍ਰਿੜ ਵਿਸ਼ਵਾਸੀ ਹੋ ਸਕਦੀ ਹੈ

**ਉੱਚ ਦਰਜੇ ਦੀ ਅਧਿਆਤਮਕਤਾ:**

ਗੁਰੂ ਸਾਹਿਬ ਦਾ ਜਸ ਕਰਦਿਆਂ ਕਿਸੇ ਵਿਦਵਾਨ ਨੇ ਆਪ ਨੂੰ ਮਹਾਨ ਫੌਜੀ ਜਰਨੈਲ ਕਹਿ ਕੇ ਵਡਿਆਇਆ ਅਤੇ ਕਿਸੇ ਨੇ ਸੂਰਬੀਰ ਯੋਧਾ। ਕਿਸੇ ਨੇ ਨਿਰੇ ਪੁਰੇ ਦੇਸ਼ ਭਗਤ ਅਤੇ ਕਿਸੇ ਨੇ ਮਨੁੱਖਤਾ ਦ ਦਰਦੀ ਯਾ ਮਹਾਨ ਸਾਹਿਤਕਾਰ।

ਪਰ ਸੰਸਾਰ ਦੀ ਸੀਮਿਤ ਦ੍ਰਿਸ਼ਟੀ ਨੇ ਕਦੇ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਆਪ ਇਹ ਸਭ ਕੁਝ ਇਸ ਲਈ ਸਨ ਕਿਉਂ ਕਿ ਆਪ ਦੀ 'ਚੁਭੀ ਰਹੀ ਸੁਰਤ ਪ੍ਰਭ ਚਰਨਨ ਮਹਿੰ ॥

ਜੀਵਨ ਪ੍ਰਯੰਤ ਆਪ ਦੀ ਸੁਰਤ ਪ੍ਰਭੂ ਚਰਨਾਂ ਵਿਚ ਜੁੜੀ ਰਹੀ।'ਤੁਹੀ ਤੁਹੀ' ਕਰਦਿਆਂ ਆਪ ਸਮਾਧੀ ਇਸਥਿਤ ਹੋ ਘੰਟਿਆਂ ਬੱਧੀ ਤੁਹੀ ਤੁਹੀ ਦਾ ਜਾਪ ਹੀ ਕਰਦੇ ਰਹੇ, ਜਿਵੇਂ ਗੁਰੂ ਨਾਨਕ ਸਾਹਿਬ 'ਤੇਰਾ ਤੇਰਾ' ਹੀ ਕਰਦੇ ਰਹੇ। ਇਹ ਸਮਾਧੀ ਉਦੋਂ ਵੀ ਨਹੀਂ ਟੁਟੀ ਜਦੋਂ ਸ਼ਾਹੀ ਫੌਜਾਂ ਆਪ ਦਾ ਪਿੱਛਾ ਕਰ ਰਹੀਆਂ ਸਨ।ਇਹ ਸਮਾਧੀ ਉਦੋਂ ਵੀ ਨਹੀਂ ਟੁਟੀ ਜਦੋਂ ਚਮਕੌਰ ਦੀ ਕਚੀ ਗੜੀ ਵਿਚ ਆਪ ਚਾਲੀ ਸਿੱਖਾਂ ਨਾਲ ਦਸ ਲੱਖ ਫੌਜ ਦਾ ਮੁਕਾਬਲਾ ਕਰ ਰਹੇ ਸਨ। ਚਾਰੇ ਪੁਤਰਾਂ ਅਤੇ ਮਾਤਾ ਜੀ ਦੀ ਸ਼ਹੀਦੀ ਤੋਂ ਬਾਦ ਦਸੰਬਰ ਦੀ ਕੜਾਕੇ ਦੀ ਸਰਦੀ ਵਿਚ ਮਾਛੀਵਾੜੇ ਦੇ ਜੰਗਲਾਂ ਵਿਚ ਬਿਨ੍ਹਾਂ ਕਿਸੇ ਸੰਗੀ ਸਾਥੀ ਦੇ, ਛਾਲੇ ਹੋਏ ਲਹੂ ਸਿੰਮਦੇ ਪੈਰਾਂ ਨਾਲ ਇਕੱਲੇ ਫਿਰਦਿਆਂ ਵੀ ਮਿਤਰ ਪਿਆਰੇ ਦੀ ਯਾਦ ਵਿਚ ਸਮਾਧੀ ਇਸਥਿਤ ਹੋ ਉਚਾਰਿਆ:

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥
ਤੁਧ ਬਿਨੁ ਰੋਗ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦੇ ਰਹਣਾ ॥
ਸੂਲ ਸੁਰਾਹੀ, ਖੰਜਰ ਪਿਆਲਾ, ਬਿੰਗ ਕਸਾਇਆਂ ਦਾ ਸਹਣਾ ॥
ਯਾਰੜੇ ਦਾ ਸਾਨੂੰ ਸਥੱਰ ਚੰਗਾ, ਭੱਠ ਖੇੜਿਆਂ ਦਾ ਰਹਣਾ ॥ (ਖਿਆਲ ਪਾਤਸ਼ਾਹੀ ੧੦)

ਨੌਂ ਸਾਲ ਦੀ ਬਾਲ ਅਵਸਥਾ ਵਿਚ ਪਿਤਾ ਦੀ ਕੁਰਬਾਨੀ ਕੋਈ ਆਤਮਕ ਯੋਧਾ ਹੀ ਦੇ ਸਕਦਾ ਹੈ। ਉੱਚ ਦਰਜੇ ਦੀ ਅਧਿਆਤਮਕਤਾ ਦੇ ਮਾਲਕ ਗੁਰੂ ਸਾਹਿਬ ਖਾਲਸੇ ਦੀ ਵਡਿਆਈ ਵੀ ਉਸ ਦੀ ਅਧਿਆਤਮਕ ਉਚਤਾ ਨੂੰ ਹੀ ਮੰਨਦੇ ਹਨ। ਅਧਿਆਤਮਕ ਉਚਤਾ ਵਿਹੂਣੇ ਯੋਧਿਆਂ ਦੀ ਆਪ ਕਿੰਨੀ ਕੁ ਕਦਰ ਕਰਦੇ ਸਨ, ਆਪ ਦੇ ਇਸ ਸਵਯੈ ਤੋਂ ਪਤਾ ਲਗਦਾ ਹੈ:

ਜੀਤ ਫਿਰੇ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥
ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ ॥
ਭੂਤ ਭਵਿੱਖ ਭਵਾਨ ਕੇ ਭੂਪਤ ਕਉਨੁ ਗਨੈ ਨਹੀਂ ਜਾਤ ਬਿਚਾਰੇ ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ ॥

ਆਤਮ ਰਸ ਵਿਚ ਗੜੂੰਦ ਮਨੁਖ ਹੀ ਅਸਲ ਖਾਲਸਾ ਮੰਨਿਆ ਗਿਆ ਹੈ:

ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ ॥
ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ ॥

ਉਹ ਯੋਧਾ ਧੰਨ ਹੈ ਜੋ ਰਣ ਤੱਤੇ ਵਿਚ ਵੀ ਪ੍ਰਭੂ ਦਾ ਨਾਮ ਨਹੀ ਵਿਸਾਰਦਾਃ

ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ, ਚਿਤ ਮਹਿ ਜੁਧੁ ਬੀਚਾਰੇ।

**ਸ਼ਬਦ ਗੁਰੂ**

ਖਾਲਸੇ ਨੂੰ ਉੱਚ ਦਰਜੇ ਦੀ ਅਧਿਆਤਮਕਤਾ ਦੇ ਮਾਲਕ ਬਣਾਉਣ ਲਈ ਆਪ ਨੇ ਅਧਿਆਤਮਕ ਭਾਵਾਂ ਨਾਲ ਸਰਸ਼ਾਰ ਗੁਰਬਾਣੀ ਦਾ ਖਾਲਸੇ ਦਾ ਪੱਕਾ ਰਿਸ਼ਤਾਜੋੜ ਦਿੱਤਾ; ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦਾ ਦਰਜਾ ਦੇ ਕੇ।ਗੁਰੂ ਨਾਨਕ ਸਾਹਿਬ ਦੇ 'ਸਬਦ ਗੁਰੁ ਸੁਰਤ ਧੁਨ ਚੇਲਾ' ਦੇ ਸਿਧਾਂਤ ਦੀ ਸਿਖਰ ਸੀ ਗੁਰੁ ਗ੍ਰੰਥ ਸਾਹਿਬ ਨੂੰ ਗੁਰਗਦੀ ਦੇਣ ਦੀ ਰਸਮ।ਸ਼ਬਦ ਗੁਰੂ ਦੇ ਸਿਧਾਂਤ ਅਨੁਸਾਰ ਲਿਖਤੀ ਸ਼ਬਦ ਦੀ ਮਹਤੱਤਾ ਨੂੰ ਅੱਜ ਆਧੁਨਿਕ ਯੁਗ ਦੇ ਵਿਦਿਆਂ ਵੇਤਾਵਾਂ ਨੇ ਵੀ ਅਪਣਾ ਲਿਆ ਹੈ–ਯੂਨੀਵਰਸਿਟੀਆਂ ਵਿਚ ਪਤਰ ਵਿਹਾਰ ਸਿਖਿਆ ਕੋਰਸ (correspondence course) ਸ਼ੁਰੂ ਕਰ ਕੇ। ਗੁਰੂ ਗ੍ਰੰਥ ਸਾਹਿਬ ਨੂੰ ਗੁਰਗਦੀ ਦੇ ਕੇ ਆਪ ਨੇ ਸਾਬਤ ਕਰ ਦਿੱਤਾ ਕਿ ਆਪ ਸਮੇਂ ਦੇ ਹਾਣੀ ਹੀ ਨਹੀਂ ਸਗੋਂ ਸਮੇਂ ਤੋਂ ਕਿਤੇ ਅਗਾਂਹ ਹੋ ਕੇ ਵਿਚਰ ਰਹੇ ਸਨ।

**ਪੰਜ ਪ੍ਰਧਾਨੀ (ਲੋਕਤੰਤਰੀ) ਪ੍ਰਣਾਲੀ**

ਆਪ ਸਮਝਦੇ ਸਨ ਕਿ ਦੇਵੀ ਦੇਵਤਿਆਂ ਵਿਚ ਵਿਸ਼ਵਾਸ ਮਨੁਖੀ ਸੁਤੰਤਰਤਾ ਦੇ ਰਾਹ ਵਿਚ ਰੁਕਾਵਟ ਹੈ।ਸਮੱਸਿਆਵਾਂ ਦੇ ਹਲ ਲਈ ਫਰਜ਼ੀ ਅਵਤਾਰਾਂ ਨਬੀਆਂ ਅਤੇ ਪੀਰਾਂ ਅਤੇ ਯਾ ਫਿਰ ਕਲਪਿਤ ਰਾਜਨੀਤਕ ਇਨਕਲਾਬ ਦੀ ਇੰਤਜ਼ਾਰ ਮਨੁਖ ਨੂੰ ਮਾਨਸਕ ਤੌਰ ਤੇ ਅਪਾਹਜ ਕਰ ਦੇਂਦੀ ਹੈ। ਇਸ ਲਈ ਪੰਡਤ ਮੁਲਾਂ ਤੋਂ ਧਾਰਮਕ ਪੁਰੋਹਿਤੀ ਅਤੇ ਰਾਜੇ ਰਾਣਿਆਂ ਤੋਂ ਸੰਸਾਰੀ ਚੌਧਰ ਖੋਹ ਕੇ ਅਧਿਆਤਮਕ ਆਧਾਰ ਵਾਲੀ ਪੰਚਾਇਤ ਦੇ ਹਵਾਲੇ ਕਰ ਧਰਮ ਪਰਾਇਣ ਲੋਕਤੰਤਰਵਾਦ ਦੀ ਸਥਾਪਨਾ ਕਰ ਕੇ ਆਪ ਨੇ ਵਿਚ ਇਕ ਅਜਿਹਾ ਇਨਕਲਾਬ ਲਿਆਂਦਾ ਜਿਸ ਦਾ ਸਾਨੀ ਅਜ ਤਕ ਕੋਈ ਨਹੀਂ ਹੋ ਸਕਿਆ। ਆਪੇ ਗੁਰ ਚੇਲਾ ਬਣ ਆਪ ਨੇ ਮਨੁਖ ਨੂੰ ਸੰਪਰਦਾਇਕਤਾ ਦੀ ਕੈਦ ਵਿਚ ਗ੍ਰਸਣ ਵਾਲੀ ਵਿਅਕਤੀ ਪੂਜਾ ਤੋਂ ਬਚਾ ਲਿਆ।ਗੁਰਮਤੇ ਰਾਹੀਂ ਫੈਸਲਾ ਕਰਨ ਦੀ ਵਿਧੀ ਵਿਚ ਪਹਿਲੀ ਵਾਰ ਸਾਂਝੀ ਲੋਕ ਰਾਏ (collective will of the people) ਦੀ ਕਦਰ ਪਈ।ਇਹ ਸੰਸਾਰ ਤੇ ਪਹਿਲਾ ਸਮਾਜਕ ਅਤੇ ਧਾਰਮਕ ਲੋਕਤੰਤਰ ਸੀ ਜਿਸ ਨੂੰ ਰਾਜਨੀਤਕ ਖੇਤਰ ਵਿਚ ਵੀ ਸਫਲਤਾ ਪੂਰਬਕ ਅਜ਼ਮਾਇਆ ਜਾ ਸਕਦਾ ਹੈ। ਅਜ ਦੇ ਲੋਕਤੰਤਰ ਨਾਲੋਂ ਇਹ ਇਸ ਲਈ ਵੀ ਵਧੀਆ ਹੈ ਕਿ ਇਥੇ ਫੈਸਲੇ ਸਿਰਾਂ ਦੀ ਗਿਣਤੀ (election) ਨਾਲ ਨਹੀਂ ਸਗੋਂ ਯੋਗਤਾ ਦੇ ਆਧਾਰ ਤੇ (merit based selection) ਕੀਤੇ ਜਾਂਦੇ ਹਨ। ਅਜ ਦੇ ਰਾਜਨੀਤੀਵਾਨ ਗੁਰੁ ਸਾਹਿਬ ਰਾਹੀਂ ਦਿਤੇ ਮੌਡਲ ਦੀ ਪੰਜਪ੍ਰਧਾਨੀ ਪ੍ਰਣਾਲੀ ਤੋਂ ਅਗਵਾਈ ਪ੍ਰਾਪਤ ਕਰ ਸਕਦੇ ਹਨ। ਪ੍ਰੋ. ਪੂਰਨ ਸਿੰਘ ਇਸ ਸਬੰਧੀ ਲਿਖਦੇ ਹਨਃ

In the Khalsa constitution the people inspired by the natural goodness of humanity, by the spontaneous divinity of the beautiful and the good, by the Guru's mystic presence in all things, are made supreme. They are the embodiment of law and justice fulfilled in the supreme love of the Guru and in His love is filled even the love of man. In this Khalsa state, the law of man's natural goodness is the only law.

**ਖਾਲਸਾ ਸਿਰਜਣਾ**

ਅਧਿਆਤਮਕ ਸਭਿਆਚਾਰ ਵਾਲੀ ਪੰਜ ਪ੍ਰਧਾਨੀ ਪ੍ਰਣਾਲੀ ਦੀ ਸਥਾਪਨਾ ਲਈ ਗੁਰੂ ਸਾਹਿਬ ਨੂੰ ਲੋੜ ਸੀ ਇਕ ਅਜਿਹੇ ਅਮਲ ਦੀ ਜੋ ਸਦੀਆਂ ਪੁਰਾਣੇ ਜਾਤੀ ਬੰਧਨ, ਉਚ ਨੀਚ, ਵਹਿਮ ਭਰਮ ਅਤੇ ਅਗਿਆਨਤਾ ਦੀਆਂ ਕੜੀਆਂ ਇਕੋ ਝਟਕੇ ਨਾਲ ਤੋੜ ਦੇਵੇ। ਸੀਸ ਭੇਟ ਦੀ ਮੰਗ ਅਤੇ ਦੀ ਖਾਲਸੇ ਸਾਜਨਾ ਇਕ ਅਜਿਹਾ ਅਮਲ ਸੀ ਜਿਸ ਦਾ ਮੁਖ ਮੰਤਵ ਅਧਿਆਤਮਕ ਸਭਿਆਚਾਰ ਵਾਲਾ ਇਕ ਅਜਿਹਾ ਪੂਰਨ ਮਨੁੱਖ ਪੈਦਾ ਕਰਨਾ ਸੀ ਜੋ ਸੰਸਾਰ ਦਾ ਨਾਗਰਿਕ (citizen of the world) ਬਣ ਇਕ ਅਜਿਹੀ Global community ਦਾ ਮੈਂਬਰ ਬਣ ਜਾਏ ਜੋ ਇਕ ਵਡੇ ਆਦਰਸ਼ ਦੀ ਪ੍ਰਾਪਤੀ ਲਈ ਆਪਣੇ ਆਪ ਦੀ ਆਹੂਤੀ ਵੀ ਦੇ ਸਕੇ। ਪੰਜਾਂ ਪਿਆਰਿਆਂ ਦੇ ਸੀਸ ਭੇਟ ਤੇ ਉਹਨਾਂ ਨੂੰ ਇਕੋ ਜਿਹੀ ਵਰਦੀ ਪੁਆ ਖਾਲਸਾ ਸਾਜਨਾ ਇਸੇ ਪਾਸੇ ਵਲ ਹੀ ਇਕ ਕਦਮ ਸੀ । ਡਾ. ਤਾਰਨ ਸਿੰਘ ਅਨੁਸਾਰ "ਕਕਾਰ ਜਥੇਬੰਦ ਹੋਣ ਲਈ ਇਕ ਵਿਗਿਆਨਕ

ਸਾਧਨ ਹਨ। ਇਹ ਸਿੱਧੀ ਸਾਦੀ ਫੌਜੀ ਵਰਦੀ ਹਨ। ਕੌਮ ਭੈ ਭੀਤ ਇਸ ਲਈ ਸੀ ਕਿ ਉਸ ਵਿਚ ਜਥੇਬੰਦੀ ਨਹੀ ਸੀ, ਘੋੜ ਸਵਾਰੀ ਨਹੀਂ ਸੀ। ਸ਼ਸਤਰ ਵਿਦਿਆ ਨਹੀ ਸੀ। ਕੇਸ ਦਾੜ੍ਹੀ ਦਾ ਕਟਵਾਉਣਾ ਪਰਾਧੀਨਤਾ ਦਾ ਚਿਨ੍ਹ।ਪਗੜੀ ਕਿਸੇ ਗੁਲਾਮ ਨੂੰ ਬੰਨਣ ਦੀ ਆਗਿਆ ਨਹੀ ਸੀ। ਇਹ ਰਾਜਿਆਂ, ਹਾਕਮਾਂ ਅਤੇ ਮੁਸਲਮਾਨਾਂ ਦਾ ਪਹਿਰਾਵਾ ਸੀ।" ਗੁਰੁ ਸਾਹਿਬ ਨੇ ਦਾਅਵਾ ਕੀਤਾ ਕਿ ਸਿੱਖ ਕੇਸ ਰਖਣਗੇ, ਸ਼ਸਤਰਧਾਰੀ ਹੋਣਗੇ ਅਤੇ ਦਸਤਾਰ ਸਜਾਉਣਗੇ।ਸੋ ਉਹਨਾਂ ਪੰਜਾਂ ਪਿਆਰਿਆਂ ਨੂੰ ਸ਼ਸਤਰਧਾਰੀ ਬਣਾ, ਇਕੋ ਜਿਹੀ ਪੰਜ ਕਕਾਰੀ ਵਰਦੀ ਪੁਆ ਕੇ ਉਹਨਾਂ ਨੂੰ ਆਪਣੇ ਮਾਤਾ(ਸਾਹਿਬ ਕੌਰ) ਅਤੇ ਪਿਤਾ(ਗੁਰੁ ਗੋਬਿੰਦ ਸਿੰਘ) ਦੇ ਆਦਰਸ਼ਾਂ ਨਾਲ ਪਰਨਾ ਇਕ ਅਜਿਹੀ ਖਾਲਸਾ commonwealth ਬਣਾ ਦਿੱਤੀ, ਜੋ ਦੁਨਿਆਵੀ ਲਾਲਚਾਂ ਤੋਂ ਅਛੂਹ ਰਹਿ ਕੇ ਦੇਸ਼ ਕੌਮ ਅਤੇ ਮਨੁਖਤਾ ਦੀ ਸੇਵਾ ਦੇ ਆਦਰਸ਼ ਨੂੰ ਸਮਰਪਿਤ ਸੀ। ਮਨੁਖਤਾ ਦਾ ਪ੍ਰੇਮ ਵਿਚ ਰੰਗੇ ਇਹ ਪੰਜ ਪ੍ਰਵਾਨ ਗੁਰੁ ਨਾਨਕ ਸਾਹਿਬ ਦੀ ਕਸਵਟੀ ਤੇ ਤਾਂ ਪੂਰੇ ਉਤਰ ਹੀ ਚੁਕੇ ਸਨ:

> ਜਉ ਤਉ ਪ੍ਰੇਮ ਖੇਲਨ ਕਾ ਚਾਉ॥ਸਿਰੁ ਧਰਿ ਤਲੀ ਗਲੀ ਮੇਰੀ ਆਉ ॥
> ਇਤੁ ਮਾਰਗਿ ਪੈਰ ਧਰੀਜੈ॥ ਸਿਰ ਦੀਜੈ ਕਾਣਿ ਨ ਕੀਜੈ ॥

ਇਹਨਾਂ ਪੰਜਾਂ ਨੂੰ ਜੋ ਪ੍ਰਵਾਨ ਹੋ ਚੁਕੇ ਸਨ, ਅੰਮ੍ਰਿਤ ਦੀ ਦਾਤ ਦਿੱਤੀ ਗਈ।

### ਅੰਮ੍ਰਿਤ ਦੀ ਦਾਤ

ਭਾਰਤੀ ਮਿਥਿਹਾਸ ਮੁਤਾਬਕ ਅੰਮ੍ਰਿਤ ਸਮੁੰਦਰ ਵਿਚੋਂ ਨਿਕਲੇ ਨੌ ਰਤਨਾਂ ਵਿਚੋਂ ਇਕ ਸੀ, ਜੋ ਕੇਵਲ ਦੇਵਤੇ ਹੀ ਪ੍ਰਾਪਤ ਕਰ ਸਕਦੇ ਸਨ। ਇਹ ਮਨੁਖੀ ਪਹੁੰਚ ਤੋਂ ਪਰ੍ਹੇ ਅਤੇ ਦੂਰ ਭਾਸਣ ਵਾਲੀ ਚੀਜ਼ ਸੀ।ਪਰ ਗੁਰੂ ਗੋਬਿੰਦ ਸਿੰਘ ਵਰਗੇ ਮਾਹਰ ਮਨੋਵਿਗਿਆਨੀ ਦੇ ਹਥਾਂ ਵਿਚ ਆ ਇਹ ਅਮੋਲਕ ਵਸਤੂ ਨਿਮਾਣੇ ਅਤੇ ਨਿਤਾਣੇ ਸਮਝੇ ਜਾਣ ਵਾਲੇ ਆਮ ਲੋਕਾਂ ਤਕ ਪਹੁੰਚ ਗਈ। ਪੰਜਾਂ ਬਾਣੀਆਂ ਤੋਂ ਅਧਿਆਤਮਕ ਸ਼ਕਤੀ ਅਤੇ ਦੁਧਾਰੀ ਖੰਡੇ ਤੋਂ ਬੀਰ ਰਸ ਪ੍ਰਾਪਤ ਕਰ ਉਹਨਾਂ ਵਿਚ ਅਜਿਹਾ ਆਤਮ ਵਿਸ਼ਵਾਸ ਜਾਗਿਆ ਕਿ ਉਹ ਚਿੜੀਆਂ ਤੋਂ ਬਾਜ ਤੁੜਾਉਣ ਦੇ ਕਾਬਲ ਹੋ ਗਏ।

ਖਾਲਸਾ ਸਾਜਨਾ ਦੇ ਕਰਤਵ ਪਿਛੇ ਛੁਪੇ ਆਦਰਸ਼ ਦੀ ਮਹਾਨਤਾ ਸੰਸਾਰ ਭਰ ਦੇ ਨਿਰਪੱਖ ਵਿਦਵਾਨ ਸਮਝਦੇ ਹਨ।ਸਰ ਅਰਬਿੰਦੋ ਘੋਸ਼ ਆਪਣੀ ਪੁਸਤਕ Foundations of Indian Culture ਵਿਚ ਲਿਖਦੇ ਹਨ:-

> The Sikh Khalsa on the other hand was an astonishingly original and novel creation and its face turned not to the past but to the future. A very striking instance of democratic institution towards making a compact nationalism was the founding of Khalsa, its long line of Gurus and the novel direction and form given to it by Guru Gobind Singh.

ਅੱਜ ਸੰਸਾਰ ਨੂੰ ਲੋੜ ਹੈ ਗੁਰੁ ਗੋਬਿੰਦ ਸਿੰਘ ਦੇ ਅਗਾਂਹ ਵਧੂ (face turned towards future) ਫਲਸਫੇ ਦੀ। ਸਿੱਖ ਨੌਜੁਆਨ ਜਿਹੜੇ ਸਿੱਧੇ ਤੌਰ ਤੇ ਗੁਰੁ ਗੋਬਿੰਦ ਸਿੰਘ ਦੀ ਵਿਰਾਸਤ ਦੇ ਮਾਲਕ ਹਨ ਦਾ ਫਰਜ਼ ਬਣਦਾ ਹੈ ਕਿ ਗਲੋਬਓਲ ਚੋਮਮੁਨਟਿ ਅਤੇ ਸੰਸਾਰ ਭਾਈਚਾਰੇ ਦਾ ਗੁਰੁ ਸਾਹਿਬ ਦਾ ਸੰਦੇਸ਼ ਜੋ ਸਾਰੇ ਸੰਸਾਰ ਲਈ ਸਾਂਝਾ ਹੈ, ਆਪਣੇ ਅਮਲੀ ਜੀਵਨ ਰਾਹੀਂ ਘਰ ਘਰ ਤਕ ਪਹੁੰਚਾਉਣ।

¤